# ਸ੍ਰੀ ਦਸਮ ਗ੍ਰੰਥ ਸਾਹਿਬ – ਇੱਕ ਅਧਿਐਨ

*-ਕਰਤਾਰ ਸਿੰਘ ਨੀਲਧਾਰੀ +*

ਸਿੱਖ ਧਰਮ ਦੇ ਰਹੱਸਵਾਦੀ ਵਿਚਾਰ ਦਾ ਆਸਵਾਦਨ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਸਭ ਤੋਂ ਵੱਧ ਵਿਵਾਦਾਸਪਦ ਚਰਿਤ੍ਰੋਪਖਿਆਨ ਵਿਚੋਂ ਵੀ ਬਾਰ ਬਾਰ ਮਿਲ ਜਾਂਦਾ ਹੈ। ਬਹੁਤੇ ਵਿਸਤਾਰ ਵਿਚ ਨਾ ਜਾਕੇ ਅਖੀਰਲੇ ਪਖਿਆਨ ਦੀ ਵਿਚਾਰ ਕਰਨੀ ਜ਼ਰਰੀ ਹੈ। ਇਸ ਕਥਾ ਪ੍ਰਸੰਗ ਦੇ ਆਖੀਰ ਵਿੱਚ ਕਬਿਯੋਵਾਚ ਬੇਨਤੀ ਚੌਪਈ ਹੈ । ਇਸ ਚੌਪਈ ਵਿਚ ਹੀ ਗ੍ਰੰਥ ਦਾ ਮਹਾਤਮ ਤੇ ਰਚਨਾ ਕਲਾ ਦੀ ਜਾਣਕਾਰੀ ਮਿਲ ਜਾਂਦੀ ਹੈ।

ਇਕ ਸਤਿ ਸੰਧੀ ਨਾਮੀ ਰਾਜਾ ਹੋਇਆ ਹੈ । ਚੌਦਾਂ ਪੁਰੀਆਂ ਵਿੱਚ ਉਸ ਦਾ ਰਾਜ ਸੀ ਤੇ ਨਾਰਦ ਮੁਨੀ ਦੀ ਕਿਰਪਾ ਨਾਲ ਉਹ ਦੇਵਤਿਆਂ ਦਾ ਰਾਜਾ ਬਣ ਗਿਆ। ਬ੍ਰਹਮਾ ਜੀ ਨੇ ਆਪ ਉਸਨੂੰ ਤਿਲਕ ਦਿਤਾ । ਉਸ ਨੇ ਦੈਂਤਾਂ ਦਾ ਨਾਸ਼ ਕਰਕੇ ਬਹੁਤ ਸਮੇਂ ਤਕ ਰਾਜ ਕੀਤਾ । ਫੇਰ ਦੀਰਘਦਾੜ ਦੈਂਤ ਨੇ ਜਨਮ ਲਿਆ ਤੇ ਉਹ ਦਸ ਹਜ਼ਾਰ ਖੂਹਣੀਆਂ ਫੌਜ ਲੈ ਕੇ ਚੜ੍ਹ ਆਇਆ । ਦੇਵਤਿਆਂ ਨੇ ਸੂਰਜ ਨੂੰ ਸੈਨਾਪਤੀ ਬਣਾ ਕੇ ਉਸ ਦੈਂਤ ਨਾਲ ਭਾਰੀ ਯੁੱਧ ਕੀਤਾ । ਦੁਹਾਂ ਪਾਸੇ ਦੀ ਫੌਜਾਂ ਜੰਗ ਕਰਕੇ ਮੁੱਕ ਗਈਆਂ ਤੇ ਫੇਰ ਦੋਵੇਂ ਛਤ੍ਰਪਤੀ ਆਹਮਣੇ ਸਾਹਮਣੇ ਹੋਏ । ਵੀਹ ਬਰਸ ਤਕ ਯੁੱਧ ਚਲਦਾ ਰਿਹਾ । ਅਕਾਲ ਪੁਰਖ ਨੇ ਜਦੋਂ ਉਨ੍ਹਾਂ ਦੇ ਇੱਕ ਦੂਜੇ ਰਾਹੀਂ ਮਰਨ ਦੀ ਜੁਗਤ ਬਣਾਈ ਤਾਂ ਦੁਹਾਂ ਦੇ ਸ਼ਸ਼ਤਰਾਂ ਦੇ ਟਕਰਾਅ ਵਿਚੋਂ ਅੱਗ ਦੀ ਵੱਡੀ ਲਪਟ ਉਠੀ ਤੇ ਉਸ ਤੇਜ਼ ਵਿਚੋਂ ਇੱਕ ਸੁੰਦਰੀ ਪੈਦਾ ਹੋਈ । ਉਸ ਸੁੰਦਰੀ ਨੇ ਸਭ ਪਾਸੇ ਨਜ਼ਰ ਦੁੜਾਈ ਪਰ ਉਸਨੂੰ ਆਪਨੇ ਯੋਗ ਕੋਈ ਵਰ ਨਜ਼ਰ ਨਾ ਆਇਆ । ਉਸ ਨੇ ਵਿਚਾਰਿਆ ਕਿ ਉਹ ਜਗਤ ਸੁਆਮੀ ਮਹਾਂਕਾਲ ਨੂੰ ਵਰੇਗੀ । ਇਸ ਨਿਸ਼ਚੇ ਨਾਲ ਉਸਨੇ ਜਗਤ ਮਾਤਾ ਭਵਾਨੀ ਨੂੰ ਪ੍ਰਸੰਨ ਕੀਤਾ । ਮਾਤਾ ਪ੍ਰਸੰਨ ਹੋਈ ਤੇ ਵਰ ਦਿਤਾ ਕਿ ਜਿਸ ਭਾਵਨਾ ਨਾਲ ਤਪ ਕੀਤਾ ਹੈ ਉਹ ਪੂਰੀ ਹੋਏਗੀ । ਅਜ ਰਾਤ ਮਹਾਕਾਲ ਤੈਨੂੰ ਵਰ ਦੇਵੇਗਾ । ਉਸਦਾ ਧਿਆਨ ਧਰ ਤੇ ਉਸਦਾ ਹੁਕਮ ਮੰਨਣਾ । ਉਸ ਸੁੰਦਰੀ ਨੇ ਮਾਤਾ ਭਵਾਨੀ ਦੇ ਹੁਕਮ ਅਨੁਸਾਰ ਸਾਧਨਾ ਕੀਤੀ ਅਤੇ ਮਹਾਂਕਾਲ ਦੇ ਦਰਸ਼ਨ ਅੱਧੀ ਰਾਤ ਨੂੰ ਹੋਏ । ਉਨ੍ਹਾਂ ਕਿਹਾ ਹੇ ਸੁੰਦਰੀ ! ਤੂੰ ਜਦੋਂ ਸਵਾਸ ਬੀਜ ਦੈਂਤ ਨੂੰ ਮਾਰ ਲਏਂਗੀ ਤਾਂ ਮੈਨੂੰ ਬਰ ਸਕੇਂਗੀ । ਦਿਨ ਚੜ੍ਹਿਆ ਤੇ ਉਹ ਸੁੰਦਰੀ ਸਵਾਸ ਬੀਜ ਦੈਂਤ ਨਾਲ ਯੁੱਧ ਕਰਨ ਲਈ ਤਿਆਰ ਹੋਈ । ਸੁੰਦਰੀ ਨੇ ਦੈਂਤਾਂ ਦਾ ਭਾਰੀ ਨਾਸ਼ ਕੀਤਾ ਪਰ ਦੈਂਤ ਜਦੋਂ ਸੁਆਸ ਲੈਂਦੇ ਨਵੇਂ ਸਵਾਸ ਬੀਜ ਦੈਂਤ ਪੈਦਾ ਹੋ ਜਾਂਦੇ । ਥੱਕ ਕੇ ਉਸ ਸੁੰਦਰੀ ਨੇ ਅਕਾਲ ਪੁਰਖ ਦਾ ਧਿਆਨ ਕੀਤਾ ਤੇ

---

*+੧੬੨ ਏ, ਗਰੇਨ ਮਾਰਕੀਟ,
ਮਧਿਆ ਮਾਰਗ, ਚੰਡੀਗੜ੍ਹ ।*



ਮਹਾਂਕਾਲ ਨੇ ਦਰਸ਼ਨ ਦਿੱਤੇ । ਸੁੰਦਰੀ ਦੂਲਹ ਦੇਈ ਨੇ ਅਰਜ਼ ਕੀਤੀਂ ਹੇ ਅਕਾਲ ਪੁਰਖ ! ਮੈਂ ਤੇਰੀ ਦਾਸੀ ਹਾਂ । ਇਸ ਸ਼ਰਨਾਗਤ ਦੀ ਲਾਜ ਰੱਖੋ । ਕਾਲ ਪੁਰਖ ਬਹੁਤ ਹੱਸਿਆ ਤੇ ਭਗਤ ਦੀ ਮਦਦ ਲਈ ਤਲਵਾਰ ਸੂਤ ਲਈ ਉਸਨੂੰ ਅਭੈ ਦਾਨ ਦਿੱਤਾ ।

ਹੁਣ ਕਾਲ ਪੁਰਖ ਤੇ ਸੁਆਸ ਬੀਜ ਦੈਂਤ ਵਿਚਕਾਰ ਭਿਆਨਕ ਯੁੱਧ ਹੋਇਆ। ਯੁੱਧ ਦੇ ਖੇਲ ਵਿੱਚ ਦੈਂਤਾਂ ਨੂੰ ਖੇਡਾਂ ਖੇਲਾਂਦੇ ਹੋਏ ਮਹਾਂਕਾਲ ਨੇ ਆਖਿਰ ਉਸ ਦੈਂਤ ਤੇ ਉਸਦੀ ਫੌਜਾਂ ਦਾ ਸਫਾਇਆ ਕਰ ਦਿਤਾ। ਭੈਮਾਨ ਹੋਏ ਦੇਵਤੇ ਬੜੇ ਖੁਸ਼ ਹੋਏ ਤੇ ਉਸ ਵੇਲੇ ਉਨ੍ਹਾਂ ਨੇ ਮਹਾਂਕਾਲ ਤੇ ਸੁੰਦਰੀ ਉਤੇ ਫੁੱਲਾਂ ਦੀ ਬਰਖਾ ਕੀਤੀ । ਜਿਸ ਦਾ ਦਸ਼ਮ ਬਾਣੀ ਵਿੱਚ ਇੰਝ ਵਰਨਣ ਕੀਤਾ ਗਿਆ ਹੈ –

*ਪੁਨਿ ਰਾਛਸ ਕਾ ਕਾਟਾ ਸੀਸਾ ॥*
*ਸ੍ਰੀ ਅਸਿਕੇਤ ਜਗਤ ਕੇ ਈਸਾ ॥*
*ਪੁਹਪਨ ਬ੍ਰਿਸਟਿ ਗਗਨ ਤੇ ਭਈ ॥*
*ਸਭਹਿਨ ਆਨ ਬਧਾਈ ਦਈ ॥੨॥*
*ਧੰਨਯ ਧੰਨਯ ਲੋਗਨ ਕੇ ਰਾਜਾ ॥*
*ਦੁਸਟਨ ਦਾਹ ਗਰੀਬ ਨਿਵਾਜਾ ॥*
*ਅਖਲ ਭਵਨ ਕੇ ਸਿਰਜਨਹਾਰੇ ॥*
*ਦਾਸ ਜਾਨਿ ਮੁਹਿ ਲੇਹੁ ਉਬਾਰੇ ॥੩॥*

ਇਸ ਤੋਂ ਬਾਦ ਕਬਯੋ ਬਾਚ ਬੇਨਤੀ ਹੈ ਜਿਸਦਾ ਪਾਠ ਗੁਰਸਿੱਖ ਨਿਤਨੇਮ ਦੀਆਂ ਬਾਣੀਆਂ ਵਿੱਚ ਕਰਦੇ ਹਨ । ਚਰਿਤ੍ਰੋ ਪਖਿਆਨ ਦੀ ਰਚਨਾ ੧੭੫੩ ਬਿਕ੍ਰਮੀ ਸੰਮਤ ਭਾਦੋਂ ਸੁਦੀ ਅਸ਼ਟਮੀ ਐਤਵਾਰ ਸਮਾਪਤ ਹੋਈ । ਸੰਮਤ ੧੭੫੬, ਸੰਨ ੧੬੯੯, ਵੈਸਾਖੀ ਵਾਲੇ ਦਿਨ ਖਾਲਸਾ ਪੰਥ ਸਾਜਿਆ ਗਿਆ। ਖੰਡੇ ਪਾਹੁਲ (ਅੰਮ੍ਰਿਤ) ਤਿਆਰ ਕਰਨ ਲਈ ਜਪੁ (ਸ੍ਰੀ ਗੁਰੂ ਨਾਨਕ ਦੇਵ ਜੀ), ਅਨੰਦ (ਸ੍ਰੀ ਗੁਰੂ ਅਮਰਦਾਸ ਜੀ) ਤੇ ਤਿੰਨ ਬਾਣੀਆਂ ਜਾਪੁ, ਸਵੈਯੇ ਤੇ ਚੌਪਈ, ਦਸਮੇਸ਼ ਪਾਤਸ਼ਾਹ ਜੀ ਦੀਆਂ ਬਾਣੀਆਂ ਪੜ੍ਹੀਆਂ ਗਈਆਂ ਤੇ ਇਹੋ ਨੇਮ ਅਜ ਤਕ ਚਲਿਆ ਆ ਰਿਹਾ ਹੈ ।

ਅਖੀਰਲੀ ਕਥਾ ਵਿੱਚ ਧਰਮ ਜੀਵਨ ਬਤੀਤ ਕਰਨ ਵਾਲਾ ਰਾਜਾ ਸੱਤ ਸੰਧੀ ਸਤੋ ਗੁਣ ਤੇ ਰਜੋ ਗੁਣ ਦਾ ਸਾਂਝਾ ਰੂਪ ਹੈ। ਦੀਰਘ ਦਾੜ੍ਹਾ ਦੈਂਤ ਤਮੋਗੁਣ ਹੈ । ਭਗਤੀ ਮਾਰਗ ਤੇ ਤੁਰਦਿਆਂ ਦੁਹਾਂ ਧਿਰਾਂ ਅਰਥਾਤ ਤਿੰਨਾਂ ਗੁਣਾਂ ਦਾ ਨਾਸ਼ ਹੋ ਜਾਏ ਤਾਂ ਹੀ ਮਨ ਸੁਰਤਿ ਰੂਪ ਅਖਤਿਆਰ ਕਰਦਾ ਹੈ । ਜੰਗ ਦੇ ਖਾਲੀ ਮੈਦਾਨ ਵਿੱਚ ਉਸ ਸੁੰਦਰੀ ਦਾ ਅਗਨੀ ਜੁਆਲਾ ਤੋਂ ਪੈਦਾ ਹੋਣਾ ਸੁਰਤਿ ਦਾ ਸੁੰਨ ਸਮਾਧੀ ਵਿੱਚ ਪਹੁੰਚਣਾ ਹੈ । ਉਸ ਸੁੰਨ ਸਮਾਧਿ ਵਿੱਚ ਪੁੱਜਣ ਤੋਂ ਪਹਿਲਾਂ ਉਸਦਾ ਇਸ਼ਟ ਇੱਕ ਪਰਮਾਤਮਾ ਸੀ। ਆਦਿ ਸ਼ਕਤੀ (ਪ੍ਰਾਣ ਸ਼ਕਤੀ–ਪ੍ਰਾਣ ਵਾਯੂ) ਦੀ ਸਾਧਨਾ ਨਾਲ ਉਸਦਾ ਪ੍ਰਕਾਸ਼ ਲੋਕ ਵਿੱਚ ਪ੍ਰਵੇਸ਼ ਹੋਇਆ । ਮਹਾਂਕਾਲ ਨੇ ਸਵਾਸ. ਬੀਜ ਰੂਪੀ ਹਉਮੈ ਦਾ ਬੀਜ਼ ਨਾਸ਼ ਕਰਨ ਲਈ ਕਿਹਾ । ਪ੍ਰਾਣ ਵਾਯੂ ਨਾਲ ਸਥਿਰ ਸੁਰਤਿ (ਸੁੰਦਰੀ) ਉਪਰਲੇ ਮੰਡਲ ਵਿੱਚ ਪੁੱਜ ਕੇ ਵੀ ਇਸ ਹਉਮੈ ਨੂੰ ਨਹੀਂ ਤਿਆਗ ਸਕੀ ਕਿ ਮੇਰੇ ਪ੍ਰਾਣ ਸਵਾਸ ਹੈਨ । ਇਸ ਦੇ ਲਈ ਉਹ ਸੁੰਦਰੀ ਪਰਮਾਤਮਾ ਨੂੰ ਬੇਨਤੀ ਕਰਦੀ ਹੈ । ਸਵਾਸ ਬੀਜ ਰੂਪੀ ਹਉਮੈ ਦਾ ਪੂਰਨ ਨਾਸ਼ ਹੋਣ ਤੋਂ ਬਾਦ ਜੀਵਾਤਮਾ ਪਰਮਾਤਮਾ ਨਾਲ ਏਕਾਕਾਰ ਹੋ ਸਕਦੀ



ਹੈ। ਇਸ ਮਹਾਨ ਯੋਗ ਦੀ ਖੁਸ਼ੀ ਦੇਵ ਲੋਕ ਵੀ ਮਨਾਂਦਾ ਹੈ ਤੇ ਇਸ ਲਈ ਗੁਰਬਾਣੀ ਵਿੱਚ ਦਰਜ਼ ਹੈ -

*ਅਵਰ ਜੋਨਿ ਤੇਰੀ ਪਨਿਹਾਰੀ ॥*
*ਇਸ ਧਰਤੀ ਮਹਿ ਤੇਰੀ ਸਿਕਦਾਰੀ ॥(੩੭੪)*

ਸ਼ਕਤੀਮਾਨ ਪਰਮਾਤਮਾ ਨਾਲ ਜੁੜੀ ਆਤਮਾ ਹੀ ਤ੍ਰਿਪੁਰਾ ਸੁੰਦਰੀ ਹੈ ਜੋ ਜੋਗ (ਜੋੜ) ਕਰਕੇ ਆਪ ਸ਼ਕਤੀ ਰੂਪਾ ਤੇ ਪੂਜਿਆਂ ਹੋ ਜਾਂਦੀ ਹੈ । ਆਤਮ ਪ੍ਰਕਾਸ਼ ਮੰਡਲ ਵਿੱਚ ਪ੍ਰਵੇਸ਼ ਕੀਤੀ ਸੁਰਤਿ ਨੂੰ ਹੀ ਤ੍ਰਿਪੁਰਾ ਸੁੰਦਰੀ ਕਿਹਾ ਜਾਂਦਾ ਹੈ । ਇਸ ਕਥਾ ਨੂੰ ਜਪ ਯੋਗ ਨਾਲ ਵੀਚਾਰ ਲਵੋ ਜਾਂ ਹਠ ਯੋਗ ਵਿਧੀ ਵਿੱਚ, ਦੋਹਾਂ ਦੀ ਮੰਜ਼ਲ ਦਾ ਸਿਖਰ ਇੱਕ ਹੀ ਹੈ। ਯੋਗੀ ਦੀ ਕੁੰਡਲਨੀ ਸ਼ਕਤੀ ਜਦੋਂ ਆਗਿਆ ਚੱਕਰ (ਤ੍ਰਿਕੁਟੀ) ਨੂੰ ਪਾਰ ਕਰ ਲੈਂਦੀ ਹੈ ਤਾਂ ਸੱਚੇ ਯੋਗੀ ਦਾ ਲਕਸ਼ ਆਨੰਦ ਚੱਕ੍ਰ (ਸਤਵੇਂ ਚੱਕ੍ਰ) ਦੀ ਪ੍ਰਾਪਤੀ ਹੁੰਦੀ ਹੈ । ਉਥੇ ਹਜ਼ਾਰ ਪੱਤੀਆਂ ਵਾਲੇ ਕਮਲ ਉਤੇ ਸਦਾ ਸ਼ਿਵ ਬਿਰਾਜਮਾਨ ਹਨ ਤੇ ਯੋਗੀ ਦੀ ਕੁੰਡਲਨੀ ਸ਼ਕਤੀ ਉਸ ਅੱਗੇ ਸਮਰਪਣ ਕਰਕੇ ਉਸ ਵਿੱਚ ਸਮਾ ਜਾਂਦੀ ਹੈ ਤਾਂ ਸ਼ਿਵ ਸ਼ਕਤੀ ਦਾ ਮੇਲ ਮੰਨਿਆ ਜਾਂਦਾ ਹੈ ।

*ਮਹਾਂਦੇਵ ਕੌ ਕਹਤ ਸਦਾ ਸਿਵ ॥*
*ਨਿਰੰਕਾਰ ਕਾ ਚੀਨਤ ਨਹਿ ਭਿਵ ॥*

ਇਸ ਅਮੋਲਕ ਬਾਣੀ ਵਿੱਚ ਹੀ ਇਹ ਨਿਰਣਾ ਸਪੱਸ਼ਟ ਕੀਤਾ ਗਿਆ ਹੈ । ਬ੍ਰਹਮ, ਤੇ ਸਦਾ ਸ਼ਿਵ ਅਕਾਲ ਪੁਰਖ ਦੇ ਨਾਮ ਹੀ ਹਨ । ਸ਼ਕਤੀ ਜਾਂ ਕ੍ਰਿਆਸ਼ੀਲਤਾ ਸ਼ਕਤੀਮਾਨ ਦੇ ਸੰਕਲਪ ਤੋਂ ਹੀ ਉਦੋਂ ਪੈਦਾ ਹੁੰਦੀ ਹੈ ਜਦੋਂ ਉਹ ਇੱਕ ਤੋਂ ਅਨੇਕ ਹੋ ਜਾਣਾ ਚਾਹੁੰਦਾ ਹੈ । ਸ੍ਰੀ ਕ੍ਰਿਸ਼ਨ ਜੀ ਭਗਵਤ ਗੀਤਾ ਵਿੱਚ ਕਹਿੰਦੇ ਹਨ 'ਬੁਧੀਹੀਨ ਮਨੁੱਖ ਮੇਰੇ ਸਰਬੋਤਮ ਅਬਨਾਸੀ ਪਰਮ ਭਾਵ ਨੂੰ ਨਾ ਜਾਣਦੇ ਹੋਏ ਮਨ ਇੰਦ੍ਰੀਆਂ ਤੋਂ ਪਰ੍ਹੇ ਮੈਨੂੰ ਸਤ ਚਿਤ ਆਨੰਦ ਪਰਮਾਤਮਾ ਨੂੰ ਮਨੁੱਖਾਂ ਵਾਂਗ ਜਨਮ ਲੈਣ ਵਾਲੇ ਵਿਅਕਤੀ ਦੇ ਭਾਵ ਨੂੰ ਪ੍ਰਾਪਤ ਮੰਨਦੇ ਹਨ ।'

'ਆਪਣੀ ਯੋਗ ਮਾਯਾ ਵਿੱਚ ਛੁਪਿਆ ਹੋਇਆ ਮੈਂ ਸਭ ਲਈ ਪ੍ਰਤੱਖ ਨਹੀਂ ਹੁੰਦਾ । ਇਸ ਲਈ ਇਹ ਅਗਿਆਨੀ ਲੋਕ ਮੈਨੂੰ ਜਨਮ ਮਰਨ ਵਾਲਾ ਜਾਣਦੇ ਹਨ ਪਰ ਮੇਰੇ ਜਨਮ ਰਹਿਤ ਅਬਨਾਸੀ ਪਰਮੇਸ਼ਰ ਰੂਪ ਨੂੰ ਨਹੀਂ ਜਾਣਦੇ ।'

ਸਾਡੇ ਵਿਦਵਾਨ ਤੇ ਪ੍ਰਚਾਰਕ ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸ਼ਬਦ ਗੁਰੂ ਦੇ ਰੂਪ ਵਿੱਚ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਗੱਦੀ ਤੇ ਬਿਰਾਜਮਾਨ ਕਰਨ ਦਾ ਜ਼ਿਕਰ ਕਰਦੇ ਹਨ ਤਾਂ ਇਹ ਦਲੀਲ ਦੇਂਦੇ ਹਨ- ਦੇਹਾਂ ਬਿਨਸਨਹਾਰ ਹਨ । ਇਹ ਚੇਤਾ ਨਹੀਂ ਰਖਦੇ ਕਿ ਗੁਰੂ ਦੀ ਦੇਹ ਸ਼ਬਦ ਦੀ ਹੁੰਦੀ ਹੈ ਤੇ ਗੁਰੂ ਆਪਣੇ ਸਿੱਖ ਦੇ ਸਦਾ ਅੰਗ ਸੰਗ ਰਹਿੰਦਾ ਹੈ । ਧੁਰ ਕੀ ਬਾਣੀ, ਖਸਮ ਦੀ ਬਾਣੀ ਜਾਂ ਪਰਮਾਤਮਾ ਦਾ ਹੁਕਮ ਦੇਣ ਵਾਲੇ ਆਪ ਪਰਮਾਤਮਾ ਦਾ ਹੀ ਸਰੂਪ ਹੋ ਸਕਦੇ ਹਨ । ਬਿਨਸਨਹਾਰ ਜੀਅ ਅਜੇਹੀ ਅਜ਼ਰ ਸ਼ਬਦ ਸ਼ਕਤੀ ਤੇ ਹੁਕਮ ਨੂੰ ਕਦੀ ਜ਼ਰ ਨਹੀਂ ਸਕਦਾ । ਇਸ ਅਜ਼ਰ ਸ਼ਕਤੀ ਦੇ ਸਰੂਪ ਚੌਥੇ ਗੁਰੂ ਨਾਨਕ ਨੇ ਬੜੀ ਨਿਰਮਾਣਤਾ ਨਾਲ ਬਾਬਾ ਸਿਰੀ ਚੰਦ ਨੂੰ



ਕਿਹਾ ਸੀ, ਇਹ ਲੰਮਾ ਦਾਹੜਾ ਤੁਹਾਡੇ ਵਰਗੇ ਸਾਧਾਂ ਦੇ ਚਰਣ ਝਾੜਨ ਵਾਸਤੇ ਵਧਾਇਆ ਹੈ । ਇਸ ਉਤਰ ਨੂੰ ਸੁਣ ਕੇ ਆਤਮਿਕ ਮੰਡਲ ਵਿੱਚ ਆਪਣੇ ਸਫਰ ਵਿਚੋਂ ਅਦ੍ਰਿਸ਼ ਏਸ ਪਰਮਾਤਮ ਮੂਰਤੀ ਅੱਗੇ ਬਾਬਾ ਸਿਰੀ ਚੰਦ ਨੂੰ ਸਿਰ ਨਿਵੌਣਾ ਪ੍ਰਿਆ- 'ਇਹ ਅਜ਼ਰ ਆਪ ਹੀ ਜ਼ਰ ਸਕਦੇ ਹੋ ਤਾਂ ਹੀ ਇਹ ਸਰਬੋਤਮ ਪਰਮੇਸ਼ਰੀ ਸ਼ਕਤੀ ਪ੍ਰਾਪਤ ਹੋਈ ਹੈ।' ਪਰਮਾਤਮਾ ਯੋਗ ਮਾਇਆ ਅਧੀਨ ਹਰੇਕ ਮਨੁੱਖ ਦੇ ਅੰਦਰ ਬਿਰਾਜਿਆ ਹੋਇਆ ਹੈ । ਗੁਰਬਾਣੀ ਵੀ ਪ੍ਰਮਾਣਿਤ ਕਰਦੀ ਹੈ।

*ਘਟਿ ਘਟਿ ਆਤਮ ਰਾਮੁ ਹੈ*
*ਪ੍ਰਭਿ ਖੇਲੁ ਕੀਓ ਰੰਗਿ ਰੀਤਿ ॥ (੧੩੧੬)*

ਤ੍ਰਿਗੁਣਾਤਮਕ ਮਾਇਆ ਦਾ ਤਿਆਗ ਕਰਕੇ ਜਦੋਂ ਸੁਰਤਿ ਤ੍ਰਿਕੁਟੀ (ਦਸਮ ਦੁਆਰ-ਬੱਜਰ ਕਪਾਟ) ਪਾਰ ਕਰ ਲੈਂਦੀ ਹੈ ਤਾਂ ਪ੍ਰਭੂ ਦੇ ਵਿਹੜੇ ਵਿੱਚ ਪ੍ਰਵੇਸ਼ ਹੁੰਦਾ ਹੈ। ਪੂਰਨ ਆਤਮ ਸਮਰਪਿਤ, ਹਉਮੈ ਰਹਿਤ ਹੋਕੇ ਉਸ ਗਿਆਨ ਖੰਡ ਤੋਂ ਕਰਮ ਖੰਡ ਦੀ ਯਾਤਰਾ (ਗੁਰਪ੍ਰਸਾਦਿ ਨਾਲ) ਸਫਲ ਹੁੰਦੀ ਹੈ। ਹਉਮੈ ਦਾ ਪਰਦਾ ਹੀ ਯੋਗ ਮਾਇਆ ਦਾ ਰੂਪ ਹੈ ਜਿਸ ਅਧੀਨ ਪਰਮਾਤਮਾ ਜੀਵ ਅੰਦਰ ਵਾਸ ਕਰਕੇ ਅਪ੍ਰਤੱਖ ਰਹਿੰਦਾ ਹੈ:

*ਹਉਮੈ ਮੇਰਾ ਛਡਿ ਤੂ*
*ਤਾ ਸਚਿ ਰਹੈ ਸਮਾਇ ॥ (੭੫੬)*
*ਹਉਮੈ ਮਾਰਿ ਗੁਰ ਸਬਦਿ ਪਛਾਤਾ ॥(੧੧੦)*
*ਹਉਮੈ ਮਾਰਿ ਕਮਲੁ ਪਰਗਾਸਾ ॥(੧੬੧)*

ਜਪੁ ਰੂਪੀ ਸਿਖਰੀ ਬਾਣੀ ਦਾ ਪੂਰਨ ਤੇ ਪਹਿਲਾ ਸਿਧਾਂਤ ਹੈ ਕੂੜ ਦੇ ਪਾਲ ਤੋੜ ਕੇ ਸਚਿਆਰ ਹੋਣ ਲਈ ਹੁਕਮ ਰਜਾਈ ਚਲਿਆ ਜਾਏ । ਸਾਰੀ ਸ੍ਰਿਸ਼ਟੀ ਦਾ ਸੰਚਾਲਨ ਹੁਕਮ ਵਿੱਚ ਹੋ ਰਿਹਾ ਹੈ ਅਤੇ ਹੁਕਮ ਦੀ ਬੂਝ ਹੋਣ ਨਾਲ ਹਉਮੈ ਕੋਈ ਨਹੀਂ ਕਹਿੰਦਾ। ਇਸ ਹੁਕਮ ਰਜਾਈ ਅਵੱਸਥਾ ਦੀ ਪ੍ਰਾਪਤੀ ਲਈ ਹਉਮੈ ਦਾ ਪੂਰਨ ਨਿਵਾਰਨ ਜ਼ਰੂਰੀ ਹੈ। ਗੁਰਬਾਣੀ ਬਾਰ ਬਾਰ ਪ੍ਰੇਰਨਾ ਦੇਂਦੀ ਹੈ-

*ਪਹਿਲਾ ਮਰਣੁ ਕਬੂਲਿ*
*ਜੀਵਣ ਕੀ ਛਡਿ ਆਸਿ ॥*
*ਹੋਹੁ ਸਭਨਾ ਕੀ ਰੇਣੁਕਾ*
*ਤਉ ਆਉ ਹਮਾਰੈ ਪਾਸਿ ॥ (੧੧੦੨)*

ਵਾਸਤਵ ਵਿੱਚ ਸੁੰਨ ਸਮਾਧੀ ਵਿੱਚ ਪੁੱਜ ਕੇ ਸੁਰਤਿ ਅੱਤ ਬਲੀ ਤ੍ਰਿਪੁਰਾ ਸੁੰਦਰੀ ਜੋਗਾਧਾਰੀ ਹੋਣਾ ਚਾਹੁੰਦੀ ਹੈ । ਜੇਕਰ ਜੀਵਾਤਮਾ ਪਰਮਾਤਮਾ ਨਾਲ ਸੰਜੋਗ ਕਰਨਾ ਚਾਹੁੰਦੀ ਹੈ ਤਾਂ ਉਸ ਨੂੰ ਪ੍ਰਾਣ ਵਾਨ ਜੀਵ ਹੋਣ ਦੀ ਹਉਮੈ ਦਾ ਵੀ ਨਾਸ਼ ਕਰਨਾ ਪਵੇਗਾ। ਤ੍ਰਿਗੁਣਾਤੀਤ ਸੁਰਤਿ ਤ੍ਰਿਕੁਟੀ ਪਾਰ ਕਰਕੇ ਅਨੇਕ ਪ੍ਰਕਾਰ ਦੀ ਦੇਵ ਸ਼ਕਤੀਆਂ ਜਾਂ ਸਿੱਧੀਆਂ ਵਲ ਆਕਰਸ਼ਿਤ ਹੋ ਜਾਂਦਾ ਹੈ। ਇਸ ਪ੍ਰਲੋਭਨ ਤੋਂ ਨਿਕਲਣ ਲਈ ਸਰਮ ਖੰਡ ਵਿੱਚ ਪ੍ਰਵੇਸ਼ ਕਰਨਾ ਪੈਂਦਾ ਹੈ। ਜਿਥੇ ਜਿਉਂਦਿਆਂ ਮਰ ਕੇ ਕਰਮ (ਕਿਰਪਾਲਤਾ ਤਵ ਪ੍ਰਸ਼ਾਦਿ) ਖੰਡ ਵਿੱਚ ਪ੍ਰਵੇਸ਼ ਹੋ ਸਕਦਾ ਹੈ । ਕਰਮ ਖੰਡ ਦੇ ਸਾਹਮਣੇ ਪ੍ਰਤੱਖ ਨਿਰੰਕਾਰ ਨਿਰਗੁਣ ਸਰਗੁਣ ਦੋਹਾਂ ਰੂਪਾਂ ਵਿੱਚ (ਸ਼ਵੇਤ-ਅਸ਼ਵੇਤ = ਸਤਿ ਅਸਤਿ ਜਾਂ ਨੂਰੀ ਤੇ ਸਰੂਪੀ) ਦਰਸ਼ਨ ਦੇਂਦਾ ਹੈ । ਚਰਿਤ੍ਰੋਪਖਿਆਨ ਦਾ ਇਹ ਪ੍ਰਸੰਗ



ਜਪੁ ਜੀ ਸਾਹਿਬ ਦੀ ਅਠੱਤਵੀਂ ਪਉੜੀ ਦਾ ਹੀ ਰੂਪਕ ਪ੍ਰਕਰਣ ਹੈ :

*ਜਤੁ ਪਾਹਾਰਾ ਧੀਰਜੁ ਸੁਨਿਆਰੁ ॥*
*ਅਹਰਣਿ ਮਤਿ ਵੇਦੁ ਹਥੀਆਰੁ ॥*
*ਭਉ ਖਲਾ ਅਗਨਿ ਤਪ ਤਾਉ ॥*
*ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ ॥*
*ਘੜੀਐ ਸਬਦੁ ਸਚੀ ਟਕਸਾਲ ॥*
*ਜਿਨ ਕਉ ਨਦਰਿ ਕਰਮੁ ਤਿਨ ਕਾਰ ॥*
*ਨਾਨਕ ਨਦਰੀ ਨਦਰਿ ਨਿਹਾਲ ॥*

ਸ੍ਰੀ ਗੁਰੂ ਰਾਮਦਾਸ ਜੀ ਦੀਆਂ ਚਾਰ ਲਾਵਾਂ ਵੀ ਇਸ ਚਾਰ ਖੰਡੀ ਸਾਧਨਾ ਦੀ ਯਾਤਰਾ ਹੀ ਹੈ । ਇਹ ਸਾਰੇ ਪ੍ਰਕਰਣ ਜੀਵਾਤਮਾ ਦੇ ਪਰਮਾਤਮਾ ਨਾਲ ਸੰਜੋਗ ਦੇ ਗੁਰਬਾਣੀ ਦੇ ਰਹੱਸ ਭਰੇ ਸ਼ਬਦਾਂ ਵਿੱਚ ਵਿਅਕਤ ਕੀਤੇ ਰਹੱਸਵਾਦੀ ਪ੍ਰਸੰਗ ਹਨ ।

ਜੀਵਾਤਮਾ ਤੇ ਪਰਮਾਤਮਾ ਦੇ ਸੰਜੋਗ ਨੂੰ ਗੁਰਬਾਣੀ ਵਿੱਚ ਧਨ ਪਿਰ ਦੇ ਰੂਪਕ ਨਾਲ ਹੀ ਦਸਿਆ ਗਿਆ ਹੈ । ਇਸਤ੍ਰੀ ਪੁਰਖ ਦੀ ਸੰਸਾਰੀ ਸੇਜ ਸੰਜੋਗ ਦੇ ਪ੍ਰਕਰਣ ਹੀ ਜੀਵਾਤਮਾ-ਪਰਮਾਤਮਾ ਦੇ ਸੰਯੋਗ ਦੇ ਸਰਬੋਤਮ ਰੂਪਕ ਕਹੇ ਗਏ ਹਨ।

*ਸੋਹਾਗਣੀ ਸਦਾ ਪਿਰੁ ਪਾਇਆ*
*ਹਉਮੈ ਆਪੁ ਗਵਾਇ ॥ (੪੨੮)*
*ਸੇਜ ਸੁਖਾਲੀ ਮੇਰੇ ਪ੍ਰਭ ਭਾਣੀ*
*ਸਚੁ ਸੀਗਾਰੁ ਬਣਾਇਆ ॥ (੭੭੦)*

ਵੈਸੇ ਸੰਸਾਰੀ ਭੋਗ ਬਿਲਾਸ ਪ੍ਰਥਾਇ ਇਹ ਉਪਦੇਸ਼ ਵੀ ਜ਼ਰੂਰੀ ਹੈ ।

*ਸੇਜੈ ਕੰਤੁ ਨ ਆਵਈ*
*ਨਿਤ ਨਿਤ ਹੋਇ ਖੁਆਰੁ ॥ (੩੧)*

ਸ਼ਾਸਤ੍ਰਾਂ ਅਨੁਸਾਰ ਸ਼ਕਤੀ ਨੂੰ ਸ਼ਰੀਰ ਭੋਗ ਦੀ ਇੱਛਾ ਜਾਗੀ ਤਾਂ ਉਸਨੇ ਇੰਦ੍ਰ ਦੇਵਤਾ ਨਾਲ ਭੋਗ ਕੀਤਾ । ਕਾਮਰੂਪ ਦੀ ਕਾਮਾਖਿਆ ਦੇਵੀ ਦਾ ਮਹਾਤਮਾ ਅਜੇਹੀ ਕਥਾ ਨਾਲ ਹੀ ਉਜਾਗਰ ਹੁੰਦਾ ਹੈ । ਕਾਮਰੂਪ ਦੇਸ਼ ਵਿੱਚ ਹੀ ਗੋਰਖ ਨਾਥ, ਮਛੰਦਰ ਨਾਥ ਉਥੋਂ ਦੀ ਰਾਣੀ ਦੇ ਜੋਬਨ-ਜੋਸ਼ ਵਿੱਚ ਸ਼ਰੀਰ ਭੋਗ ਵਿੱਚ ਹੀ ਯੋਗ ਦੇ ਅਰਥ ਲੱਭਣ ਲੱਗ ਪਿਆ । ਯੋਗ ਸ਼ਕਤੀ ਤੋਂ ਹੀਨ ਹੋਕੇ ਮੱਛੰਦਰ ਨਾਥ ਰਾਣੀ ਦਾ ਗੁਲਾਮ ਹੋ ਗਿਆ । ਉਸ ਸਮੇਂ ਗੋਰਖ ਨਾਥ ਨੇ ਯੋਗ ਬਲ ਨਾਲ ਗੁਰੂ ਦੇ ਸਰੀਰ ਨੂੰ ਆਪਣੇ ਕਬਜ਼ੇ ਵਿੱਚ ਲੈ ਕੇ ਰਾਣੀ ਨੂੰ ਯੋਗ ਸਿਖਿਆ ਦਿਤੀ ਤਾਂ ਹੀ ਮਸ਼ਹੂਰ ਹੈ

*ਜਾਗ ਮਛੰਦਰ ਗੋਰਖ ਆਇਆ ।*
*ਜਾਗ ਮਛੰਦਰ ਗੋਰਖ ਆਇਆ ।*

ਇਸ ਕਥਾ ਦੇ ਰੂਪਕ ਰਹੱਸ ਵਿੱਚ ਨਾ ਪੈਂਦੇ ਹੋਏ ਇਨਾਂ ਕਹਿਣਾ ਹੀ ਮਾਕੂਲ ਹੈ ਕਿ ਇਸਤ੍ਰੀ ਪੁਰਸ਼ ਦੇ ਦੋ ਬਿੰਦੂਆਂ ਦੇ ਮਿਲਣ ਨਾਲ ਨਵੇਂ ਜੀਵ ਦੀ ਰਚਨਾ ਹੁੰਦੀ ਹੈ । ਦਸਮ ਗ੍ਰੰਥ ਦੇ ਵਿਰੋਧੀ ਵਾਮ ਮਾਰਗ ਦੇ ਸਰਸਰੀ ਗਿਆਨ ਦੇ ਆਧਾਰ ਤੇ ਦਸਮ ਬਾਣੀ ਨੂੰ ਇਸ ਨਾਲ ਜੋੜ ਕੇ ਗੁਰੂ ਗਿਆਨ ਦੇ ਸਰੂਪ ਤੇ ਸ਼ਬਦ ਤੋਂ ਮੁਨਕਰੀ ਹੋਣ ਦਾ ਸਬੂਤ ਦੇਂਦੇ ਹਨ ।

